# ਬੱਚਿਆਂ ਦਾ ਦੇਸ: ਤਿੱਖੇ ਦਰਿਆਵਾਂ ਦਾ ਵੇਗ

—— ਹਰਪਾਲ ਸਿੰਘ ਪੰਨੂੰ

ਛੋਟੀ ਉਮਰ ਦੇ ਬੱਚੇ ਅੰਕੜਿਆਂ ਦੀ ਥਾਂ ਪ੍ਰਭਾਵ ਗ੍ਰਹਿਣ ਕਰਦੇ ਹਨ ਤੇ ਅਜਨਬੀਆਂ ਉੱਪਰ ਵੀ ਉਹ ਪ੍ਰਭਾਵ ਹੀ ਛੱਡਦੇ ਹਨ। ਅਸਲ ਵਿਚ 'ਤੱਥ ਅਤੇ ਅੰਕੜੇ ਗਲ ਨਹੀਂ ਗਲਾਂ ਦੀਆਂ ਗਿਟਕਾਂ ਹਨ — ਅਜਿਹੀਆਂ ਗਿਟਕਾਂ ਜੋ ਬੀਜਣ ਦੇ ਘੱਟ ਪਰ ਸੁੱਟਣ ਦੇ ਵਧੀਕ ਕੰਮ ਆਉਂਦੀਆਂ ਹਨ।' ਮਨੁੱਖੀ ਜੀਵਨ ਨੂੰ ਰਿਸ਼ੀਆਂ ਨੇ ਦਰਿਆਵਾਂ ਨਾਲ ਤੁਲਨਾ ਦਿੱਤੀ ਸੀ ਤੇ ਬੱਚੇ ਦਰਿਆ ਦਾ ਤਿੱਖਾ ਵੇਗ ਹਨ। ਸਾਫ਼ ਨੀਲਾ ਪਾਣੀ-ਤੇਜ਼ ਹੋਰ ਤੇਜ਼ - ਪਹਾੜਾਂ ਨਾਲ ਟੱਕਰ ਲੈਣੀ ਪਰ ਰੁਕਣਾ ਨਾਂ - ਇਹ ਇਨ੍ਹਾਂ ਦਾ ਪ੍ਰਤੱਖ ਸੁਭਾਅ ਹੈ। ਦਰਿਆ ਸਮੁੰਦਰ ਦੇ ਨਾਰੇ ਪੁੱਜਦਾ ਹੋਇਆ ਮੱਠੀ ਚਾਲ ਵਿਚ ਹੋ ਜਾਂਦਾ ਹੈ ਤੇ ਉਸ ਵਿਚ ਉਦੋਂ ਤੱਕ ਕਈ ਕਿਸਮ ਦਾ ਕਬਾੜ ਸ਼ਾਮਲ ਹੋ ਚੁਕਾ ਹੁੰਦਾ ਹੈ। ਅਜਿਹਾ ਕੋਈ ਦਰਿਆ ਨਹੀਂ ਦੇਖਿਆ ਗਿਆ ਜਿਸ ਦੇ ਕਿਨਾਰੇ ਨਾ ਹੋਣ, ਬੱਚੇ ਅਜਿਹੇ ਦਰਿਆ ਹਨ ਜਿਨ੍ਹਾਂ ਦਾ ਸਰੋਤ ਵੀ ਹੈ ਤੇ ਕਿਤੇ ਸਮਾਪਤੀ ਵੀ - ਪਰ ਕਿਨਾਰੇ ਨਹੀਂ ਹਨ। ਮੈਂ ਤਾਂ ਇਨ੍ਹਾਂ ਦੇ ਦੁਆਲੇ ਕਦੀ ਅਕਲ ਦੀ ਕਦੀ ਧਰਮ ਦੀ ਵੱਟ ਮਾਰ ਕੇ ਜਦੋਂ ਇਨ੍ਹਾਂ ਨੂੰ ਸਰਲ ਰੇਖਾ ਵਾਂਗ ਤੋਰਨਾ ਚਾਹਿਆ ਤਾਂ ਮੇਰੇ ਪੱਲੇ ਨਿਰਾਸਤਾ ਪਈ। ਮੈਨੂੰ ਲਗਦਾ ਹੈ ਕਿ ਇਨ੍ਹਾਂ ਦੇ ਵੇਗ ਸਾਹਮਣੇ ਜੇ ਬੰਨ੍ਹ ਮਾਰੇ ਜਾਣਗੇ ਤਾਂ ਤੇਜ਼ ਫੁਹਾਰਿਆਂ ਵਾਂਗ ਇਹ ਦਰਿਆ ਆਕਾਸ਼ ਵੱਲ ਵਗਣਾ ਸ਼ੁਰੂ ਕਰ ਦੇਣਗੇ। ਕਵੀ ਖੁਮਾਰ ਨੇ ਕਿਸ ਬਾਰੇ ਇਹ ਸ਼ਿਅਰ ਕਿਹਾ ਸੀ ਪਤਾ ਨਹੀਂ - ਪਰ ਬੱਚਿਆਂ ਸੰਬੰਧੀ ਇਹ ਸੰਪੂਰਨ ਸੱਚ ਹੈ:

ਹਮੇਂ ਰਹਿਨੇ ਦੋ ਬਨਕਰ ਸਿਰਫ਼ ਖੁਸ਼ਬੂ
ਅਭੀ ਫੂਲੋਂ ਕੇ ਸਾਂਚੋਂ ਮੇਂ ਨ ਢਾਲੋ।।

<u>ਅੰਤਰਰਾਸ਼ਟਰੀ ਸਦਭਾਵਨਾ</u>: ਤਿੰਨ ਸਾਲ ਪਹਿਲੋਂ ਜਥੇ ਵਿਚ ਸ਼ਾਮਲ ਹੋ ਕੇ ਬੱਚਿਆਂ ਸਮੇਤ ਮੈਂ ਵੀ ਪਾਕਿਸਤਾਨ ਜਾ ਪੁੱਜਾ ਤੇ ਬੱਚਿਆਂ ਦੀ ਹੀ ਬਦੌਲਤ ਸੀ ਕਿ ਮੈਂ ਪਾਕਿਸਤਾਨੀਆਂ ਦੇ ਘਰਾਂ ਦੇ ਐਨ ਅੰਦਰ ਤੱਕ ਲੰਘ ਸਕਿਆ ਨਹੀਂ ਤਾਂ ਤੁਹਾਨੂੰ ਪਤਾ ਹੀ ਹੈ ਪਰਦੇ ਦੀਆਂ ਕਿੰਨੀਆਂ ਬੰਦਸ਼ਾਂ ਹਨ। ਜਿਸ ਪਿੰਡ - ਜਿਸ ਘਰ ਮਰਜ਼ੀ ਜਾ ਵੜਦੇ ਤਾਂ ਪਰਿਵਾਰ ਦੇ ਜੀ ਖਿੜ ਜਾਂਦੇ। ਇਵੇਂ ਹੀ ਰਾਜਧਾਨੀ ਇਸਲਾਮਾਬਾਦ ਜਾ ਪੁੱਜੇ। ਉਥੇ ਅੱਲਾਮਾ ਇਕਬਾਲ ਯੂਨੀਵਰਸਿਟੀ ਵਿਚ ਕਾਫ਼ੀ ਅਧਿਆਪਕ ਮਿਲ ਗਏ ਤੇ ਫ਼ੈਸਲਾ ਹੋਇਆ ਕਿ ਚਾਹ ਪਾਣੀ ਇਕੱਠੇ ਸਟਾਫ਼ ਰੂਮ ਵਿਚ ਪੀਆਂਗੇ। ਗੱਲਾਂ ਦੌਰਾਨ ਇਕ ਅਧਿਆਪਕ ਨੇ ਹੁਸਨਬੀਰ (ਸੱਤਵੀਂ) ਨੂੰ ਪੁੱਛਿਆ - ਪੁੱਤਰ ਕੇਹਾ ਲੱਗਿਆ ਪਾਕਿਸਤਾਨ?' ਬੱਚੇ ਨੇ ਉੱਤਰ ਦਿੱਤਾ - 'ਚੰਗਾ ਲੱਗਾ - ਔਖ ਨਾਲ ਹੀ ਆਏ ਹਾਂ ਫਿਰ ਪਤਾ ਨਹੀਂ ਕਦੋਂ ਆ ਸਕੀਏ, ਕੀ ਇਹ ਦੋਵੇਂ ਦੇਸ, ਸਾਡਾ ਤੇ ਤੁਹਾਡਾ ਲੜਨੋਂ ਹਟ ਨਹੀਂ ਸਕਦੇ?' ਅਧਿਆਪਕ ਨੇ ਪੁੱਛਿਆ - ਚਾਹੀਦਾ ਤਾਂ ਇਹੀ ਹੈ-ਨਾ ਲੜਨ ਪਰ ਤੂੰ ਦੱਸ ਇਹ ਕਿਵੇਂ ਵਿਧੀ ਬਣੇ।' ਬੱਚੇ ਨੇ ਕਿਹਾ - 'ਮੈਂ ਬਹੁਤਾ ਨਹੀਂ ਜਾਣਦਾ ਪਰ ਲਗਦਾ ਇਹੀ ਹੈ ਕਿ ਝਗੜੇ ਦੀ ਜੜ੍ਹ

ਕਸ਼ਮੀਰ ਹੈ। ਇਉਂ ਕਰਦੇ ਹਾਂ ਕਿ ਸਾਡੇ ਪਾਸੋਂ ਅੱਧਾ ਕਸ਼ਮੀਰ ਤੁਸੀਂ ਲੈ ਲਉ ਤੇ ਤੁਹਾਡੇ ਵਾਲਾ ਅੱਧਾ ਪੰਜਾਬ ਸਾਨੂੰ ਦੇ ਦਿਉ। ਕਸ਼ਮੀਰ ਵੀ ਪੂਰਾ ਅਤੇ ਪੰਜਾਬ ਵੀ ਪੂਰਾ ਤੇ ਲੜਾਈ ਵੀ ਖਤਮ।' ਅਧਿਆਪਕ ਨੇ ਫਿਰ ਪੁੱਛਿਆ - 'ਤੂੰ ਕਸ਼ਮੀਰ ਦੇਖਿਆ ਹੈ?' ਬੱਚੇ ਨੇ ਕਿਹਾ - ਹਾਂ। ਤਾਂ ਅਧਿਆਪਕ ਨੇ ਪੁੱਛਿਆ - ਇੰਨਾ ਸੁਹਣਾ ਕਸ਼ਮੀਰ ਤੂੰ ਸਾਨੂੰ ਦੇਣ ਲਈ ਤਿਆਰ ਹੈਂ?' ਹੁਸਨਬੀਰ ਨੇ ਕਿਹਾ - ਕਸ਼ਮੀਰ ਸਿਰਫ ਦੇਖਣ ਲਈ ਸੁਹਣਾ ਹੈ। ਉਸਦਾ ਕਾਰੋਬਾਰ ਤਾਂ ਯਾਤਰੂਆਂ ਦੇ ਸਿਰ ਤੇ ਚਲਦਾ ਹੈ। ਬਤੌਰ ਯਾਤਰੂ ਅਸੀਂ ਕਸ਼ਮੀਰ ਜਾਇਆ ਕਰਾਂਗੇ, ਰੰਜਵੀਆਂ ਸੁਹਣੀਆਂ ਚੀਜ਼ਾਂ ਖਰੀਦਾਂਗੇ ਕਿਉਂਕਿ ਵੱਡੇ ਪੰਜਾਬ ਵਿਚੋਂ ਸਾਨੂੰ ਆਮਦਨ ਬਹੁਤ ਹੋ ਜਾਇਆ ਕਰੇਗੀ। ਕਸ਼ਮੀਰੀ ਵੀ ਖੁਸ਼ ਹੋਣਗੇ ਪੰਜਾਬੀ ਵੀ।

ਪ੍ਰੋਫੈਸਰ ਨੇ ਪ੍ਰਸੰਨ ਹੋ ਕੇ ਹੁਸਨਬੀਰ ਨੂੰ ਇਕ ਸੁਹਣਾ ਪੈਨ ਸੁਗਾਤ ਵਜੋਂ ਦਿੱਤਾ ਤਾਂ ਸੁਖਨਬੀਰ (ਪੰਜਵੀਂ) ਬੋਲਿਆ - ਅੰਕਲ ਪਾਕਿਸਤਾਨੀਆਂ ਦੀ ਇਹੋ ਆਦਤ ਮਾੜੀ ਲੱਗੀ - ਤੁਸੀਂ ਹਿੰਦੁਸਤਾਨੀਆਂ ਨੂੰ ਆਪਸ ਵਿਚ ਲੜਾ ਦਿੰਦੇ ਹੋ। ਜਾਂ ਤਾਂ ਪੈਨ ਦਿੰਦੇ ਹੀ ਨਾ - ਜੇ ਦੇਣ ਦੀ ਸਲਾਹ ਪੱਕੀ ਸੀ ਤਾਂ ਦੋ ਪੈਨ ਦਿੰਦੇ। ਹੁਣ ਸਾਡੀ ਦੋਵਾਂ ਦੀ ਲੜਾਈ ਲਾਜ਼ਮੀ ਹੋਏਗੀ ਜਦੋਂ ਮਰਜ਼ੀ ਹੋ ਜਾਵੇ।'

<u>ਚੋਰ ਅਤੇ ਜੇਬ-ਕੁਤਰੇ:</u> ਸਕੈਂਡਲਾਂ ਦੀ ਹਰ ਥਾਂ ਚਰਚਾ ਹੈ। ਪਿੰਡ ਸਕੂਟਰ ਤੇ ਚਲਾ ਗਿਆ ਤਾਂ ਮਿਸਤਰੀ ਪਾਸੋਂ ਇਕ ਟਾਂਕਾ ਲੁਆਉਣ ਲਈ ਠਹਿਰ ਗਿਆ। ਉਸਨੇ ਪੁੱਛਿਆ - 'ਸੁਖਰਾਮ ਨੂੰ ਸਜਾ ਮਿਲੇਗੀ?' ਮੈਂ ਕਿਹਾ ਲਗਦਾ ਹੈ ਮਿਲੇਗੀ, ਪਰ ਮਿਸਤਰੀ, ਦੇਖ ਸਹੀ ਕਿ ਚਾਰ ਕਰੋੜ ਰੁਪਿਆਂ ਤੋਂ ਜਿਹੜਾ ਆਦਮੀ ਦਾਅਵਾ ਹੀ ਛੱਡ ਗਿਆ - ਕਹਿ ਰਿਹਾ ਹੈ ਮੇਰੇ ਇਹ ਹਨ ਹੀ ਨਹੀਂ, ਉਸ ਪਾਸ ਹੋਰ ਕਿੰਨੇ ਕਰੋੜ ਰੁਪਏ ਹੋਣਗੇ। ਮਿਸਤਰੀ ਕਹਿਣ ਲੱਗਾ - ਇਹ ਨਾ ਸੋਚੋ ਕਿ ਸੁਖਰਾਮ ਪਾਸ ਕਿੰਨੇ ਕੁ ਕਰੋੜ ਰੁਪਏ ਹੋਰ ਹੋਣਗੇ - ਹਿਸਾਬ ਇਹ ਲਾਓ ਕਿ ਹੋਰ ਸੁਖਰਾਮ ਕਿੰਨੇ ਕੁ ਹੋਣਗੇ। ਰਾਜਨ (ਦਸਵੀਂ) ਸਾਡੀਆਂ ਗੱਲਾਂ ਸੁਣਕੇ ਬੋਲਿਆ - ਡਾਕੂ ਆਪਣੇ ਪਿੰਡ ਡਾਕਾ ਨਹੀਂ ਮਾਰਦੇ, ਚੋਰ ਆਪਣੇ ਘਰ ਚੋਰੀ ਨਹੀਂ ਕਰਦੇ ਤੇ ਜੇਬ ਕੁਤਰੇ ਆਪਣੇ ਕੁਰਤੇ ਦੀ ਜੇਬ ਨਹੀਂ ਕੁਤਰਦੇ - ਪਰ ਸਾਡੇ ਦੇਸ ਦੇ ਮੰਤਰੀਆਂ ਨੂੰ ਕੀ ਹੋਗਿਆ ਹੈ?

<u>ਸ਼ਤਰੰਜ:</u> ਸੰਨੀ ਸਾਡੇ ਘਰ ਆਪਣੇ ਦੋਸਤ ਜਾਰਜੀ (ਅੱਠਵੀਂ) ਪਾਸ ਸ਼ਤਰੰਜ ਖੇਡਣ ਅਕਸਰ ਆ ਜਾਂਦਾ ਹੈ। ਸ਼ੁਰੂ ਕਰਨ ਲੱਗੇ ਤਾਂ ਰਾਜਾ ਗੁੰਮ ਸੀ। 'ਹੁਣ ਕੀ ਕਰੀਏ?' ਉਹ ਮੈਨੂੰ ਪੁੱਛਣ ਲੱਗੇ। ਮੈਂ ਕਿਹਾ ਲੱਭ ਜਾਵੇਗਾ ਪਰ ਜੇ ਜਿਆਦਾ ਕਾਹਲੀ ਹੈ ਤਾਂ ਇਕ ਕੰਕਰ ਰੱਖ ਲਵੋ - ਉਹ ਰਾਜਾ ਹੈ ਤੇ ਕੰਮ ਚਲਾ ਲਉ। ਉਹ ਖੇਡਣ ਲੱਗੇ ਤਾਂ ਕੁਝ ਦੇਰ ਬਾਦ ਜਾਰਜੀ ਕਹਿਣ ਲੱਗਾ - ਖੇਡ ਤਾਂ ਚੱਲ ਪਈ ਪਰ ਕੰਕਰ ਨਾਲ ਉਹ ਮਜ਼ਾ ਨਹੀਂ ਆ ਰਿਹਾ। ਮੈਨੂੰ ਤਾਂ ਇਹ ਲਗਦਾ ਹੈ ਰੱਬ ਵੀ ਸ਼ਤਰੰਜ ਖੇਡ ਰਿਹਾ ਹੈ ਤੇ ਸਾਡੇ ਦੇਸ ਦਾ ਰਾਜਾ ਕਿਧਰੇ ਗੁੰਮ ਹੋ ਗਿਆ ਹੈ ਇਸ ਲਈ ਉਹ ਰਾਜੇ

ਦੀ ਥਾਂ ਕਦੀ ਇੱਟ ਨਾਲ ਕੰਮ ਚਲਾ ਰਿਹਾ ਹੈ ਕਦੀ ਪੱਥਰ ਰੱਖ ਲੈਂਦਾ ਹੈ। ਕੰਮ ਤਾਂ ਚੱਲ ਰਿਹਾ ਹੈ ਪਰ ਉਹ ਬਾਤ ਨਹੀਂ ਜੋ ਰਾਜੇ ਨਾਲ ਬਣਦੀ ਹੈ।

ਚਿੱਤਰਕਾਰ: ਰਾਜ (ਤੀਸਰੀ ਕਲਾਸ) ਨੂੰ ਚਿੱਤਰਕਾਰੀ ਦਾ ਸ਼ੌਕ ਹੈ। ਮੈਂ ਉਸਦੀਆਂ ਪੇਂਟਿੰਗਜ਼ ਦੇਖਣ ਲੱਗ ਪਿਆ। ਇਕ ਪੇਂਟਿੰਗ ਮੈਨੂੰ ਚੰਗੀ ਤਾਂ ਲੱਗੀ ਪਰ ਸੂਰਜ ਦੇ ਆਲੇ ਦੁਆਲੇ ਕਿਰਨਾਂ ਨਹੀਂ ਸਨ। ਮੈਂ ਪੈਨਸਿਲ ਨਾਲ ਕਿਰਨਾਂ ਬਣਾ ਦਿੱਤੀਆਂ। ਉਹ ਸਕੂਲੋਂ ਆਇਆ ਤੇ ਆਉਂਦਿਆਂ ਹੀ ਸ਼ੋਰ ਪਾਉਣ ਲੱਗਾ - ਸੱਤਿਆਨਾਸ ਕਿਸ ਨੇ ਮਾਰਿਆ ਹੈ? ਇਹ ਦੁਪਹਿਰ ਕਿਸ ਨੇ ਕੀਤੀ ਹੈ? ਮੈਨੂੰ ਪਤਾ ਨਾਂ ਲੱਗਾ ਕੀ ਕਹਿ ਰਿਹਾ ਹੈ, ਮੈਂ ਪੁੱਛਿਆ ਕੀ ਕਹਿ ਰਿਹਾ ਹੈਂ? ਕੀ ਹੋਇਆ? ਉਸਨੇ ਕਿਹਾ - 'ਮੇਰੀ ਇਸ ਪੇਂਟਿੰਗ ਨੂੰ ਕਿਸ ਨੇ ਛੇੜਿਆ ਹੈ।' ਮੈਂ ਉਸ ਨੂੰ ਕਿਹਾ - ਇਹ ਮੈਂ ਕੀਤਾ ਹੈ। ਸੂਰਜ ਦੇ ਦੁਆਲੇ ਕਿਰਨਾਂ ਦਾ ਝੁੰਡ ਨਾ ਹੋਵੇ ਤਾਂ ਉਹ ਸੂਰਜ ਲਗਦਾ ਹੀ ਨਹੀਂ। ਉਸਨੇ ਕਿਹਾ "ਦੁਪਹਿਰ ਵੇਲੇ ਕਿਰਨਾਂ ਦਾ ਝੁਰਮਟ ਹੁੰਦਾ ਹੈ ਸਵੇਰ ਵੇਲੇ ਨਹੀਂ। ਮੈਂ ਸਵੇਰਾ ਚਿਤਰਿਆ ਸੀ ਤੁਸੀਂ ਦੁਪਹਿਰ ਕਰ ਦਿੱਤੀ।" ਮੈਂ ਇਸ ਨਿੱਕੇ ਚਿੱਤਰਕਾਰ ਤੋਂ ਮਾਫੀ ਮੰਗੀ ਤਾਂ ਉਸਨੇ ਕਿਹਾ - ਲਗਦਾ ਹੈ ਤੁਸੀਂ ਕਿਸੇ ਵੱਡੇ ਮੂਰਖ ਤੋਂ ਚਿੱਤਰਕਾਰੀ ਸਿੱਖੀ ਹੈ। ਮੈਂ ਕਿਹਾ - ਮੈਂ ਕਦੀ ਚਿੱਤਰਕਾਰੀ ਸਿੱਖੀ ਹੀ ਨਹੀਂ। ਉਹ ਹੱਸਿਆ ਤੇ ਕਹਿਣ ਲੱਗਾ - "ਜੋ ਸਿੱਖਿਆ ਨਹੀਂ ਉਹ ਸਿਖਾ ਰਹੇ ਹੋ - ਇਹ ਕਰਾਮਾਤ ਬਸ ਤੁਸੀਂ ਹੀ ਕਰ ਸਕਦੇ ਹੋ। ਤੁਹਾਨੂੰ ਸ਼ਾਬਾਸ਼ ਦੇਣੀ ਚਾਹੀਦੀ ਹੈ।"

ਸੁਖਨਬੀਰ (ਚੌਥੀ) ਤਬਲਾਵਾਦਨ ਸਿੱਖ ਰਿਹਾ ਸੀ। ਰਸੋਈ ਵਿਚ ਜਾ ਕੇ ਉਸ ਨੇ ਇਕ ਔਜ਼ਾਰ ਪਿਆ ਦੇਖਿਆ ਜੋ ਇਕ ਪੰਜੇ ਵਾਂਗ ਸੀ ਤੇ 6-7 ਬਲੇਡਾਂ ਵਾਲੀ ਆਰੀ ਸੀ। ਇਹ ਔਜ਼ਾਰ ਪਿਆਜ਼ ਟਮਾਟਰ ਆਦਿਕ ਦੇ ਬਰਾਬਰ ਅਤੇ ਸੁਹਣੇ ਟੁਕੜੇ ਕਰ ਦਿੰਦਾ ਹੈ। ਉਸ ਨੇ ਪੁੱਛਿਆ ਕਿ ਇਹ ਕੀ ਹੈ ਤਾਂ ਮੈਂ ਦੱਸ ਦਿੱਤਾ। ਉਸ ਨੇ ਕਿਹਾ 'ਮੈਂ ਕੱਟ ਕੇ ਦੇਖ ਲਵਾਂ?' ਉਸਨੂੰ ਇਹ ਇੰਨਾ ਵਧੀਆ ਲੱਗਿਆ ਕਿ ਉਹ ਟਮਾਟਰ ਕਤਰਨੋ ਹਟੇ ਹੀ ਨਾ। ਮੈਂ ਕਿਹਾ ਕਿ ਇੰਨਾ ਵੀ ਇਸ ਵਿਚ ਕੀ ਹੈ ਜੁ ਤੂੰ ਹਟ ਹੀ ਨਹੀਂ ਰਿਹਾ। ਉਸਨੇ ਕਿਹਾ - ਦੇਖੋ ਤਾਂ ਸਹੀ ਇਹ ਕਿੰਨੇ ਗਜ਼ਬ ਦੀ ਚੀਜ਼ ਹੈ - ਇਕੋ ਸਟਰੋਕ ਨਾਲ ਇਹ ਪੈਤਰ ਟਮਾਟਰ ਦਾ "ਧਾ-ਗੇ-ਨਾ-ਤੀ; ਨਾ-ਕਿ-ਧਿ-ਨਾ" ਕਰ ਦਿੰਦਾ ਹੈ।

ਭਵਨ ਨਿਰਮਾਣ ਕਲਾ: ਪੜ੍ਹਨਾ ਚਾਹੁੰਦਾ ਸਾਂ ਪਰ ਬੱਚੇ ਸ਼ੋਰ ਪਾ ਰਹੇ ਸਨ। ਦਬਕੇ ਮਾਰਨ ਦਾ ਅਸਰ ਨਾ ਹੋਇਆ ਤਾਂ ਸੋਚਿਆ ਇਨ੍ਹਾਂ ਨੂੰ ਕਿਸੇ ਖੇਡ ਵਿਚ ਇਕ ਪਾਸੇ ਲਾ ਦੇਈਏ। ਗਵਾਂਢੀ ਭਰਤ ਪੁਆ ਰਹੇ ਸਨ ਤੇ ਰੇਤ ਦੇ ਢੇਰ ਲੱਗੇ ਹੋਏ ਸਨ। ਮੈਂ ਸੋਨੂੰ (ਤੀਸਰੀ ਕਲਾਸ) ਨੂੰ ਕਿਹਾ ਕਿ ਰੇਤ ਦੇ ਢੇਰ ਉਤੇ ਘਰ ਬਣਾ ਬਣਾ ਖੇਡੋ। ਮੈਂ ਉਸਨੂੰ ਦੱਸ ਦਿੱਤਾ ਕਿ ਘਰ ਕਿਵੇਂ ਬਣਾਈਦਾ ਹੈ। ਪੈਰ ਮਿੱਟੀ ਵਿਚ ਘੁਸੋ ਦਿਉ - ਉਪਰੋਂ ਥਪ ਥਪਾਉ ਤੇ ਫਿਰ ਹੌਲੀ ਜਿਹੀ

ਪੈਰ ਬਾਹਰ ਕੱਢ ਲਊ। ਦੇਖੋ ਕਿੰਨਾ ਸੁਹਣਾ ਘਰ ਬਣ ਗਿਆ ਹੋਵੇਗਾ। ਉਹ ਬੋਲਿਆ, "ਤੁਸੀਂ ਇਕ ਦਿਨ ਪਹਿਲਾਂ ਵੀ ਇਉਂ ਘਰ ਬਣਾਉਣਾ ਦੱਸਿਆ ਸੀ। ਕੀ ਘਰ ਇਹੋ ਜਿਹੇ ਹੁੰਦੇ ਹਨ? ਬੰਦਾ ਤਾਂ ਕੀ ਇਸ ਵਿਚ ਚੂਹਾ ਵੀ ਰਹਿਣਾ ਪਸੰਦ ਨਹੀਂ ਕਰੇਗਾ।" ਉਸ ਨੇ ਮੇਰਾ ਹੱਥ ਫੜਿਆ ਅਤੇ ਕਿਹਾ -"ਮੇਰੇ ਨਾਲ ਆਉ ਮੈਂ ਪਿੰਡ ਵਸਾ ਕੇ ਆਇਆ ਹਾਂ"। ਮੈਂ ਉਸ ਨਾਲ ਤੁਰ ਪਿਆ ਤਾਂ ਉਸ ਦਾ ਰੇਤ ਦੇ ਢੇਰ ਉਤੇ ਬਣਾਇਆ ਪਿੰਡ ਦੇਖਿਆ। ਚੌੜੀਆਂ ਗਲੀਆਂ - ਤੀਲਾਂ ਦੀਆਂ ਡੱਬੀਆਂ ਦੇ ਮਕਾਨ - ਇੱਕ ਬੂਟਾਂ ਵਾਲੇ ਵੱਡੇ ਡੱਬੇ ਦਾ ਹਸਪਤਾਲ - ਸਕੂਲ - ਖੇਡ ਦਾ ਮੈਦਾਨ ਤੇ ਝਾੜੂ ਦੇ ਤੀਲਿਆਂ ਉਪਰ ਧਾਗੇ ਬੰਨ੍ਹ ਕੇ ਪਿੰਡ ਵਿਚ ਬਿਜਲੀ ਪੁਚਾਈ ਹੋਈ ਸੀ। ਉਸ ਨਾਲ ਖਲੋਤਾ ਜਾਨੂੰ (ਅੱਠਵੀਂ) ਕਹਿਣ ਲੱਗਾ - "ਅੰਕਲ ਨੇ ਮਕਾਨ ਉਸਾਰਨ ਦੀ ਕਲਾ ਪੱਥਰਯੁੱਗ ਵਿਚ ਸਿੱਖੀ ਸੀ ਫਿਰ ਇਹ ਖਿਆਲ ਨਹੀਂ ਕੀਤਾ ਕਿ ਮਕਾਨ ਉਸਾਰੀ ਵਿਚ ਕੁੱਝ ਤਰੱਕੀ ਵੀ ਹੋਈ ਹੈ।"

<u>ਕੁੱਤਿਆਂ ਦੀ ਸੰਗਤ ਵਿਚ:</u> ਅਸੀਂ ਕੁੱਤਿਆਂ ਦਾ ਜੋੜਾ ਰੱਖਿਆ ਹੋਇਆ ਹੈ ਜੋ ਆਏ ਗਏ ਨੂੰ ਦੇਖਕੇ ਭੌਂਕਣ ਲਗਦਾ ਹੈ। ਸੁਖੀ (ਅੱਠਵੀਂ) ਨੇ ਕਿਹਾ - "ਮੈਂ ਨੋਟ ਕਰ ਰਿਹਾ ਹਾਂ ਜਦੋਂ ਵੀ ਇਹ ਕੁੱਤੇ ਕਿਸੇ ਬਾਹਰਲੇ ਬੰਦੇ ਨੂੰ ਦੇਖਦੇ ਹਨ - ਜਿੰਨੀ ਇਨ੍ਹਾਂ ਵਿਚ ਤਾਕਤ ਹੈ ਭੌਂਕਣ ਵਿਚ ਲਾ ਦਿੰਦੇ ਹਨ। ਇਹ ਸੋਚਕੇ, ਕਿ ਥੋੜੀ ਦੇਰ ਬਾਦ ਕੋਈ ਹੋਰ ਅਜਨਬੀ ਵੀ ਆ ਸਕਦਾ ਹੈ, ਫਿਰ ਫਿਰ ਭੌਂਕਣਾ ਪਵੇਗਾ। ਇਹ ਸੁਰ ਨੀਵੀਂ ਨਹੀਂ ਰੱਖਦੇ। ਭੌਂਕਣ ਵਿਚ ਹਰ ਵਾਰੀ ਪੂਰੀ ਦੀ ਪੂਰੀ ਜਾਨ ਲਾ ਦੇਣੀ ਕੋਈ ਸਿਆਣਪ ਨਹੀਂ ਲਗਦੀ ਜਦੋਂ ਪਤਾ ਹੋਵੇ ਕਿ ਹੁਣੇ ਫਿਰ ਭੌਂਕਣਾ ਪੈ ਸਕਦਾ ਹੈ।"

ਇੱਕ ਡਾਕਟਰ ਮਿੱਤਰ ਦੇ ਘਰ ਗਏ ਤਾਂ ਉਸਨੇ ਰੋਸਟਡ ਮੁਰਗਾ ਮੰਗਵਾ ਲਿਆ ਤੇ ਸਭ ਰਲ ਮਿਲ ਕੇ ਖਾਣ ਲੱਗੇ। ਡਾਕਟਰ ਨੇ ਬੱਚਿਆਂ ਨੂੰ ਦੱਸਿਆ ਕਿ ਨਰਮ ਹੱਡੀਆਂ ਜੋ ਚਬਾਈਆਂ ਜਾ ਸਕਣ, ਖਾ ਲੈਣੀਆਂ ਚਾਹੀਦੀਆਂ ਹਨ ਕਿਉਂਕਿ ਇਹ ਵੀ ਸਾਡੇ ਲਈ ਗੁਣਕਾਰੀ ਹਨ। ਕੋਜ਼ੀ (ਚੌਥੀ) ਬੋਲਿਆ - ਜੇ ਹੱਡੀਆਂ ਵੀ ਬੰਦੇ ਖਾਣ ਲੱਗ ਪਏ ਤਾਂ ਫਿਰ ਕੁੱਤੇ ਕੀ ਖਾਇਆ ਕਰਨਗੇ?

ਮੈਂ ਸ਼ਾਮੀ ਇਕ ਦਿਨ ਜਦੋਂ ਘਰ ਪਰਤਿਆ ਤਾਂ ਨਿੱਕਾ ਜਾੱਰਜੀ ਖਿੱਚ ਕੇ ਡ੍ਰਾਇੰਗ ਰੂਮ ਵਿਚ ਲੈ ਗਿਆ। ਕੁਝ ਖੰਭ ਖਿਲਰੇ ਪਏ ਸਨ। ਉਸਨੇ ਦੱਸਿਆ ਕਿ ਰੋਸ਼ਨਦਾਨ ਵਿਚੋਂ ਦੀ ਇਕ ਕਬੂਤਰ ਅੰਦਰ ਲੰਘ ਆਇਆ ਸੀ ਤਾਂ ਆਪਣਾ ਕੁੱਤਾ ਉਸ ਪਿਛੇ ਦੌੜਨ ਲੱਗਾ। ਛਾਲ ਮਾਰ ਕੇ ਕੁੱਤੇ ਨੇ ਉਸਦੀ ਪੂਛਲ ਮੂੰਹ ਵਿਚ ਫੜ ਲਈ ਪਰ ਕਬੂਤਰ ਫਿਰ ਦੌੜਿਆ - ਖੰਭ ਫੜਫੜਾਏ। ਪੂਛਲ ਕੁੱਤੇ ਦੇ ਮੂੰਹ ਵਿਚ ਹੀ ਰਹਿ ਗਈ ਤੇ ਕਬੂਤਰ ਨੰਗਾ ਹੀ ਬੇਸ਼ਰਮਾਂ ਵਾਂਗ ਰੋਸ਼ਨਦਾਨ ਵਿਚੋਂ ਦੌੜ ਗਿਆ।" ਜਿੰਮੀ ਨੇ ਜਾੱਰਜੀ ਨੂੰ ਕਿਹਾ - ਇਹੋ ਜਿਹੇ ਵੇਲੇ ਜਿਵੇਂ ਵੀ ਹੋਵੇ ਕਬੂਤਰ ਨੂੰ ਦੌੜ ਹੀ ਜਾਣਾ ਚਾਹੀਦਾ ਸੀ। ਇਹ ਕੱਛੀਆਂ ਲੱਭਣ ਦਾ ਮੌਕਾ ਨਹੀਂ ਸੀ। ਸਮਝਿਆ? ਨੰਗਾ ਹੀ ਦੌੜਨਾ ਠੀਕ ਸੀ।

ਇਹ ਦੋਵੇਂ ਬੱਚੇ ਜਿੰਮੀ ਅਤੇ ਜਾਰਜੀ ਰਲ ਕੇ ਇੰਨਾ ਸ਼ੋਰ ਪਾਉਂਦੇ ਹਨ ਕਿ ਮੈਂ ਇਕ ਦਿਨ ਉਨ੍ਹਾਂ ਨੂੰ ਕਿਹਾ - 'ਇਉਂ ਨਹੀਂ ਲਗਦਾ ਜਿਵੇਂ ਤੁਹਾਡੇ ਦਿਮਾਗ ਵਿਚ ਕੋਈ ਕੁੱਤੇ ਦੀ ਹੱਡੀ ਲੱਗੀ ਹੋਵੇ?' ਜਾਰਜੀ ਨੇ ਕਿਹਾ - 'ਜਿਸ ਬੁਸਲ ਦਾ ਤੁਸੀਂ ਜ਼ਿਕਰ ਕੀਤਾ ਹੈ ਉਹ ਲੁਆਉਣ ਤੋਂ ਬਗੈਰ ਹੀ ਅਸੀਂ ਜਦੋਂ ਤਰਥੱਲੀ ਮਚਾਈ ਰੱਖਦੇ ਹਾਂ ਫਿਰ ਇਸ ਬਾਰੇ ਕਿਉਂ ਸੋਚਿਆ ਜਾਏ?'

ਬੋਲਚਾਲ ਦਾ ਸਲੀਕਾ: ਸਾਰੀ ਕਾਲੋਨੀ ਵਿਚ ਟੈਲੀਫੋਨ ਕੁਨੈਕਸ਼ਨ ਮਿਲ ਗਏ ਤਾਂ ਕਈ ਕੁਝ ਦਿਲਚਸਪੀ ਦਾ ਕਾਰਨ ਵੀ ਬਣਿਆ। ਲਿਬੀਆ(ਨੌਵੀਂ ਕਲਾਸ) ਦੱਸਣ ਲੱਗੀ, "ਜਦੋਂ ਮੈਂ ਫੋਨ ਕਿਤੇ ਕਰਨ ਲੱਗਿਆ ਕਰਾਂ ਹਰ ਵਾਰ ਆਵਾਜ਼ ਆਇਆ ਕਰੇ - "ਅਭੀ ਲਾਈਨੇਂ ਵਿਅਸਤ ਹੈਂ, ਕ੍ਰਿਪਯਾ ਥੋੜੀ ਦੇਰ ਬਾਦ ਡਾਇਲ ਕਰੇਂ।" ਮੈਂ ਅੱਕ ਕੇ ਕਿਹਾ - "ਆਂਟੀ ਬਹੁਤ ਸਮਾਂ ਹੋ ਗਿਆ ਹੈ ਹੁਣ ਤਾਂ ਗੱਲ ਕਰਾ ਦਿਉ।" ਛੋਟਾ ਜੌਰਜੀ ਕਹਿਣ ਲੱਗਾ - "ਦੀਦੀ ਤੁਹਾਨੂੰ ਪਤਾ ਨਹੀਂ ਸੀ ਇਹ ਕੰਪਿਊਟਰ ਦੀ ਆਵਾਜ਼ ਹੁੰਦੀ ਹੈ? ਜੇ ਕੰਪਿਊਟਰ ਨਾਲ ਗੱਲ ਕਰਨੀ ਵੀ ਪੈ ਜਾਵੇ ਤਾਂ ਆਂਟੀ ਨਹੀਂ ਅੰਕਲ ਆਖੀਦਾ ਹੈ।

ਅਣਚਾਹੇ ਕੰਮ ਪਹਿਲੋਂ: ਜਿੰਮੀ ਜਾਰਜੀ ਮੇਰੇ ਪਾਸ ਆਏ ਅਤੇ ਆ ਕੇ ਕਹਿਣ ਲੱਗੇ - ਐਤਵਾਰ ਸ਼ਨੀਵਾਰ ਦੋ ਛੁੱਟੀਆਂ ਹਨ। ਕੱਲ੍ਹ ਨੂੰ ਛੱਤਬੀੜ ਦੇਖਣ ਜਾਣਾ ਹੈ। ਸਵੇਰੇ ਜਾ ਕੇ ਸ਼ਾਮੀ ਆ ਜਾਵਾਂਗੇ। ਮੈਂ ਕਿਹਾ - ਪਿਛਲੇ ਸਾਲ ਤੁਸੀਂ ਛੱਤਬੀੜ ਦੇਖ ਤਾਂ ਲਿਆ ਸੀ। ਹੁਣ ਉਥੇ ਹੋਰ ਕੀ ਹੈ? ਜਾਰਜੀ ਨੇ ਕਿਹਾ - ਚੰਦ ਸੂਰਜ ਤਾਰੇ ਬੜੀ ਵਾਰ ਦੇਖੇ ਹਨ ਹੁਣ ਕਿਉਂ ਦੇਖਦੇ ਹੋ - ਕੀ ਹੈ ਉਨ੍ਹਾਂ ਵਿਚ? ਮੈਂ ਕਿਹਾ - ਚਲੋ ਠੀਕ ਹੈ ਪਰ ਕੱਲ੍ਹ ਨੂੰ ਨਹੀਂ ਪਰਸੋਂ ਐਤਵਾਰ ਨੂੰ ਚੱਲਾਂਗੇ। ਜਿੰਮੀ ਬੋਲਿਆ - ਇਹ ਸਾਨੂੰ ਪਤਾ ਹੈ ਕਿ ਤੁਹਾਡਾ ਜਾਣ ਨੂੰ ਦਿਲ ਨਹੀਂ ਕਰਦਾ - ਪਰ ਜਾਣਾ ਤਾਂ ਪਵੇਗਾ ਹੀ। ਇਸੇ ਕਰਕੇ ਮੈਂ ਕਹਿੰਦਾ ਹਾਂ ਕਿ ਕੱਲ੍ਹ ਨੂੰ ਚਲੋ ਕਿਉਂਕਿ ਕੱਲ੍ਹ ਦੀ ਥਾਂ ਜੇ ਪਰਸੋਂ ਨੂੰ ਚਲੋਗੇ ਤਾਂ ਤੁਰਨ ਵੇਲੇ ਇਹੋ ਸੋਚੋਗੇ ਕਿ ਇਹ ਰੱਫੜ ਜੇ ਕੱਲ੍ਹ ਹੀ ਨਿਬੇੜ ਲਿਆ ਹੁੰਦਾ ਤਾਂ ਚੰਗਾ ਹੁੰਦਾ।

ਅਕਾਦਮਿਕ ਸੁਵਿਧਾ: ਮੈਂ ਸੁਰਿੰਦਰ (ਪੰਜਵੀਂ) ਨੂੰ ਪੁੱਛਿਆ ਕਿ ਇਮਤਿਹਾਨ ਵਿਚ ਜਿਹੜਾ ਲੇਖ ਲਿਖ ਕੇ ਆਇਆ ਹੈਂ ਸੁਣਾ ਸਕਦਾ ਹੈਂ? ਉਸਨੇ My Mother ਲੇਖ ਸੁਣਾਉਂਦਿਆਂ ਵਿਚੋਂ ਇਕ ਵਾਕ ਬੋਲਿਆ : She is a fat woman ਮੈਂ ਕਿਹਾ ਤੇਰੀ ਮੰਮੀ ਮੋਟੀ ਕਦੋਂ ਹੈ? ਇਹ ਕਿਉਂ ਲਿਖਿਆ ਹੈ? ਉਸਨੇ ਉੱਤਰ ਦਿੱਤਾ ਅਸਲ ਵਿਚ ਮੈਂ healthy ਲਿਖਣਾ ਚਾਹਿਆ ਸੀ ਪਰ healthy ਦੇ ਸਪੈਲਿੰਗ ਨਹੀਂ ਆਉਂਦੇ ਸਨ ਇਸ ਲਈ fat ਲਿਖ ਦਿੱਤਾ ਤਾਂ ਕਿ ਨੰਬਰ ਕੱਟੇ ਨਾ ਜਾਣ।

ਨੇਤਰਦਾਨ: ਬੈਠੇ ਬੈਠੇ ਘਰ ਵਿਚ ਇਹ ਚਰਚਾ ਚੱਲ ਪਈ ਕਿ ਸਭ ਨੂੰ ਚਾਹੀਦਾ ਹੈ ਵਸੀਅਤ ਲਿਖ ਕੇ ਅੱਖਾਂ ਦਾਨ ਕਰ ਜਾਣ। ਇਸ ਸੰਬੰਧੀ ਸਰਬਸੰਮਤੀ ਹੋ ਹੀ ਚਲੀ ਸੀ ਕਿ

ਨਿੱਕੇ ਜਾਰਜੀ ਨੂੰ ਇਸ ਬਾਰੇ ਪੁੱਛਿਆ ਗਿਆ ਕਿਉਂਕਿ ਉਹ ਗੱਲਬਾਤ ਵਿਚ ਹਿੱਸਾ ਨਹੀਂ ਲੈ ਰਿਹਾ ਸੀ। ਉਸਨੇ ਤੁਰੰਤ ਉੱਤਰ ਦਿੱਤਾ - ਜੇ ਮਰਜ਼ੀ ਹੋ ਜਾਵੇ ਮੈਂ ਤਾਂ ਅੱਖਾਂ ਦਾਨ ਨਹੀਂ ਕਰਾਂਗਾ। ਕਾਰਨ ਪੁੱਛਣ ਤੇ ਉਸਨੇ ਦੱਸਿਆ "ਕੁੱਝ ਥਾਵਾਂ ਇਹੋ ਜਿਹੀਆਂ ਹਨ ਜਿੱਧਰ ਮੈਂ ਦੇਰ ਤੱਕ ਦੇਖਦਾ ਰਹਿੰਦਾ ਹਾਂ ਤੇ ਕੁਝ ਦੋਸਤ ਵੀ ਅਜਿਹੇ ਪਿਆਰੇ ਹਨ। ਜਦੋਂ ਮੇਰੀਆਂ ਅੱਖਾਂ ਕਿਸੇ ਹੋਰ ਦੇ ਲਾ ਦਿੱਤੀਆਂ ਜਾਣਗੀਆਂ ਤਾਂ ਜਿਹੜੀਆਂ ਥਾਵਾਂ ਚੰਗੀਆਂ ਲੱਗਦੀਆਂ ਹਨ ਉੱਧਰ ਉਸ ਬੰਦੇ ਨੇ ਮੂੰਹ ਨਹੀਂ ਕਰਨਾ ਤੇ ਜਿੱਧਰ ਮੈਂ ਦੇਖਣਾ ਨਹੀਂ ਚਾਹੁੰਦਾ ਉੱਧਰ ਬੇਸ਼ਰਮਾਂ ਵਾਂਗ ਬਿਟਰ ਬਿਟਰ ਦੇਖੀ ਜਾਣਗੀਆਂ।"

ਅਸਾਂ ਸਮਝਾਇਆ ਕਿ ਮੌਤ ਉਪਰੰਤ ਇਹ ਅੱਖਾਂ ਤੇਰੀਆਂ ਨਹੀਂ - ਜਿਸ ਦੇ ਲਗਾ ਦਿੱਤੀਆਂ ਜਾਣਗੀਆਂ ਉਸਦੀਆਂ ਹੋਣਗੀਆਂ। ਇਸ ਲਈ ਉਸਦਾ ਹੀ ਆਖਾ ਮੰਨਣਗੀਆਂ। ਜਾਰਜੀ ਨੇ ਕਿਹਾ, "ਹਾਂ ਆਖਾ ਤਾਂ ਉਸੇ ਦਾ ਮੰਨਣਗੀਆਂ ਪਰ ਨੌਕਰਾਂ ਵਾਂਗ। ਕਦੀ ਕਦਾਈਂ ਪੁਰਾਣੇ ਦ੍ਰਿਸ਼ ਯਾਦ ਕਰਕੇ ਇਨ੍ਹਾਂ ਅੱਖਾਂ ਵਿਚੋਂ ਹੰਝੂ ਵੀ ਵਗ ਸਕਦੇ ਹਨ। ਮੈਂ ਨਹੀਂ ਦਿਆਂਗਾ ਕਿਸੇ ਨੂੰ ਆਪਣੀਆਂ ਅੱਖਾਂ। ਮੇਰੀ ਮਰਜ਼ੀ। ਜਿੱਧਰ ਇਹ ਹੁਣ ਦੇਖਣਾ ਚਾਹੁੰਦੀਆਂ ਹਨ ਫਿਰ ਇਹ ਇਉਂ ਨਹੀਂ ਕਰ ਸਕਣਗੀਆਂ।"

ਵਿਗਿਆਨਕ ਨਜ਼ਰੀਆ: ਵਰਿੰਦਰ (ਪੰਜਵੀਂ) ਨੇ ਮੈਨੂੰ ਦੱਸਿਆ ਕਿ ਕਿਉਂਕਿ ਟੀਚਰਾਂ ਨੂੰ ਪਤਾ ਹੈ ਕਿ ਮੈਂ ਲਾਇਕ ਬੱਚਾ ਹਾਂ ਮਿਹਨਤ ਕਰਦਾ ਹਾਂ ਇਸ ਕਰਕੇ ਕਈ ਵਾਰ ਤਾਂ ਖਾਹਮਖਾਹ ਵੀ ਨੰਬਰ ਦੇ ਦਿੰਦੇ ਹਨ। ਪ੍ਰਸ਼ਨ ਪੁੱਛਿਆ ਸੀ ਕਿ ਬਸ ਡ੍ਰਾਈਵਰ ਦੇ ਸਾਹਮਣੇ ਮੂੰਹ ਦੇਖਣ ਵਾਲਾ ਸ਼ੀਸ਼ਾ ਕਿਉਂ ਲੱਗਿਆ ਹੁੰਦਾ ਹੈ। ਮੈਨੂੰ ਉੱਤਰ ਪਤਾ ਨਹੀਂ ਸੀ ਪਰ ਮੈਂ ਲਿਖ ਦਿੱਤਾ:

ਨੰਬਰ ਇੱਕ: ਤਾਂ ਕਿ ਡ੍ਰਾਈਵਰ ਦੇਖ ਸਕੇ ਕਿ ਕੀ ਕੰਡਕਟਰ ਬੱਸ ਵਿਚ ਚੜ੍ਹ ਗਿਆ ਹੈ?

ਨੰਬਰ ਦੋ : ਤਾਂ ਕਿ ਡ੍ਰਾਈਵਰ ਦੇਖ ਸਕੇ ਕਿ ਕੀ ਸਵਾਰੀਆਂ ਬੈਠ ਗਈਆਂ ਹਨ? ਜੇ ਖਲੋਤੀਆਂ ਹਨ, ਤਾਂ ਕਿੰਨੀਆਂ ਕੁ।

ਨੰਬਰ ਤਿੰਨ: ਡ੍ਰਾਈਵਰ ਨੇ ਇਹ ਵੀ ਦੇਖਣਾ ਹੁੰਦਾ ਹੈ ਕਿ ਕੀ ਪਗੜੀ ਠੀਕ ਬੰਨ੍ਹੀ ਹੋਈ ਹੈ?

ਨੰਬਰ ਚਾਰ: ਇਹ ਸ਼ੀਸ਼ਾ ਇਸ ਕਰਕੇ ਵੀ ਲਾਇਆ ਜਾਂਦਾ ਹੈ ਤਾਂ ਕਿ ਅਨਪੜ੍ਹ ਡ੍ਰਾਈਵਰਾਂ ਨੂੰ ਵੀ ਪਤਾ ਲੱਗ ਸਕੇ ਕਿ ਚਾਨਣ ਸਿੱਧੀਆਂ ਰੇਖਾਵਾਂ ਵਿਚ ਚਲਦਾ ਹੈ।

ਇਸ ਦੇ ਵੀ ਦੋਵੇਂ [illegible] ਦੇ [illegible] 12।

ਅਕਾਰਨ ਭੌਂਕਣਾ: ਬੱਚਿਆਂ ਨੇ ਮੈਨੂੰ ਮੋਟੂ ਪਤਲੂ ਦੀ ਕਾਰਟੂਨ ਕਹਾਣੀ ਪੜ੍ਹਾਈ। ਬੇਕਾਰ ਮੋਟੂ ਪਤਲੂ ਇਕ ਦਿਨ ਦਰਜੀ ਦੀ ਦੁਕਾਨ ਖੋਲ੍ਹਣ ਦਾ ਫੈਸਲਾ ਕਰਦੇ ਹਨ ਕਿਉਂਕਿ ਖਰਚ ਸਿਰਫ ਅਠੱਨੀ ਦੀ ਧਾਗੇ ਦੀ ਰੀਲ ਦਾ ਤੇ ਹਜ਼ਾਰਾਂ ਰੁਪਿਆ ਮੁਨਾਫਾ ਸੂਟਾਂ ਦੀ ਸਿਲਾਈ ਦਾ। 'ਇੰਟਰਨੈਸ਼ਨਲ ਟੇਲਰਜ਼' ਦੁਕਾਨ ਉਤੇ ਲੋਕ ਆਉਂਦੇ, ਕੱਪੜੇ ਸੀਣ ਲਈ ਦੇ ਕੇ ਤਰੀਕ ਲੈ ਕੇ ਚਲੇ ਜਾਂਦੇ।

ਜਿਸ ਦਿਨ ਆਉਣ ਲਈ ਕਿਹਾ ਸੀ ਲੋਕ ਕੱਪੜੇ ਲੈਣ ਆਏ ਤਾਂ ਸਾਰਾ ਸੱਤਿਆਨਾਸ ਮਾਰਿਆ ਪਿਆ ਸੀ - ਕਿਹੜਾ ਸਿਲਾਈ ਕਰਨੀ ਆਉਂਦੀ ਸੀ? ਲੋਕਾਂ ਨੂੰ ਗੁੱਸਾ ਆਇਆ ਤਾਂ ਮੋਟੂ ਪਤਲੂ ਦੋਵੇਂ ਗਲੀਆਂ ਵਿਚੋਂ ਦੀ ਦੌੜ ਗਏ। ਅੱਗੇ ਅੱਗੇ ਮੋਟੂ ਪਤਲੂ ਤੇ ਪਿਛੇ ਪਿਛੇ ਹੱਥ ਵਿਚ ਸੋਟੀਆਂ ਪੱਥਰ ਚੁਕੀ ਜਾਂਦੇ ਲੋਕ ਦੌੜੇ ਜਾ ਰਹੇ ਹਨ ਤੇ ਦੋ ਤਿੰਨ ਕੁੱਤੇ ਵੀ ਮੋਟੂ ਪਤਲੂ ਦੇ ਪਿੱਛੇ ਪਿੱਛੇ ਭੌਂਕਦੇ ਜਾ ਰਹੇ ਹਨ। ਪਤਲੂ ਨੂੰ ਮੋਟੂ ਕਹਿ ਰਿਹਾ ਹੈ ' ਲੋਕਾਂ ਦਾ ਅਸੀਂ ਨੁਕਸਾਨ ਕੀਤਾ - ਠੀਕ ਹੈ ਉਹ ਸਾਨੂੰ ਕੁੱਟਣ ਲਈ ਦੌੜੇ ਆ ਰਹੇ ਹਨ। ਪਰ ਇਹ ਤਾਂ ਦੱਸ ਕਿ ਕੀ ਇਨ੍ਹਾਂ ਕੁੱਤਿਆਂ ਨੇ ਵੀ ਕੋਈ ਕੱਪੜਾ ਸੀਣ ਲਈ ਆਪਾਂ ਨੂੰ ਦਿੱਤਾ ਸੀ?

ਕਹਾਣੀ ਮੁੱਕਣ ਤੇ ਬੱਚੇ ਕਹਿਣ ਲੱਗੇ - ਇਵੇਂ ਹੀ ਹੁੰਦਾ ਹੈ, ਹੈ ਨਾਂ ਅੰਕਲ ? ਬਹੁਤੀ ਵਾਰ ਉਹੀ ਕੁੱਤੇ ਭੌਂਕਦੇ ਹਨ ਜਿਨ੍ਹਾਂ ਦਾ ਅਸੀਂ ਕੋਈ ਨੁਕਸਾਨ ਵੀ ਨਹੀਂ ਕੀਤਾ ਹੁੰਦਾ।

ਮੇਰਾ ਇਹ ਖਿਆਲ ਹੈ ਕਿ ਰੁਟੀਨ ਦੀ ਪੜ੍ਹਾਈ ਲਿਖਾਈ ਦੌਰਾਨ ਇਹ ਦੇਖਣਾ ਚਾਹੀਦਾ ਹੈ ਕਿ ਬੱਚਿਆਂ ਦੀ ਆਪਣੀ ਸ਼ਕਤੀ ਕਿਸ ਦਿਸ਼ਾ ਵੱਲ ਜਾਣਾ ਲੋਚ ਰਹੀ ਹੈ। ਕਈ ਵਾਰ ਤਾਂ ਇਨ੍ਹਾਂ ਉਤੇ ਜ਼ੁਲਮ ਕਰਕੇ ਅਸੀਂ ਇਨ੍ਹਾਂ ਨੂੰ ਇੰਜਨੀਅਰਾਂ/ਡਾਕਟਰਾਂ ਦੇ ਸਾਂਚੇ ਵਿਚ ਢਾਲਣ ਦਾ ਯਤਨ ਕਰਦੇ ਹਾਂ। ਮੇਰਾ ਖੇਤ ਟਿੱਬੀਆਂ ਵਾਲਾ ਉੱਚਾ ਨੀਵਾਂ ਹੈ। ਬਹੁਤ ਬਾਰਸ਼ਾਂ ਹੋਈਆਂ। ਲੋਕਾਂ ਦੀਆਂ ਫਸਲਾਂ ਰੁੜ੍ਹ ਗਈਆਂ। ਨੁਕਸਾਨ ਤਾਂ ਮੇਰਾ ਵੀ ਹੋਇਆ ਪਰ ਘੱਟ। ਮੈਨੇਜਰ ਨੂੰ ਪੁੱਛਿਆ ਤਾਂ ਉਸਨੇ ਦੱਸਿਆ ਕਿ ਲੋਕ ਰੁੜ੍ਹੇ ਜਾਂਦੇ ਪਾਣੀ ਨੂੰ ਰੋਕਣ ਦਾ ਯਤਨ ਕਰਦੇ ਸਨ ਪਰ ਮੈਂ ਜਦੋਂ ਦੇਖ ਲੈਂਦਾ ਇਹ ਕਿਧਰ ਜਾਣਾ ਚਾਹੁੰਦਾ ਹੈ ਉਧਰ ਰਾਹ ਬਣਾ ਦਿੰਦਾ। ਮੈਂ ਪਾਣੀ ਅੱਗੇ ਰੋਕਾਂ ਨਹੀਂ ਲਾਈਆਂ ਸਗੋਂ ਉਸ ਨੂੰ ਲੰਘ ਜਾਣ ਵਾਸਤੇ ਰਾਹ ਬਣਾਇਆ। ਇਸੇ ਕਾਰਨ ਬਹੁਤਾ ਨੁਕਸਾਨ ਹੋਣੋਂ ਬਚ ਗਿਆ।

ਇਹ ਗੱਲ ਇਨ੍ਹਾਂ ਨਿੱਕੇ ਨਿੱਕੇ ਦਰਿਆਵਾਂ ਉਤੇ ਵੀ ਪੂਰੀ ਢੁਕਦੀ ਹੈ। ਮੇਰਾ ਦਿਲ ਕ੍ਰਿਸ਼ਨ ਚੰਦਰ ਦੀ ਇਕ ਟੂਕ ਸੁਣਾਉਣ ਨੂੰ ਕਰਦਾ ਹੈ — "ਮਾਂ ਮੈਨੂੰ ਅਕਸਰ ਦੱਸਦੀ ਕਿ ਜਦੋਂ ਮੇਰਾ ਜਨਮ ਹੋਇਆ ਮੈਂ ਕਿੰਨਾ ਕਮਜ਼ੋਰ ਸਾਂ। ਚੂਹਾ ਜਿਹਾ। ਬਚਣ ਦੀ ਉਮੀਦ ਨਹੀਂ ਸੀ।— ਇਹ ਗੱਲ ਮੈਂ ਬੜੀ ਵੇਰ ਸੁਣੀ ਤਾਂ ਮੈਂ ਮਾਤਾ ਨੂੰ ਉਸ ਥਾਂ ਤੇ ਲੈ ਗਿਆ ਜਿਥੋਂ ਜਿਹਲਮ ਦਰਿਆ ਨਿਕਲਦਾ ਹੈ। ਇਕ ਕਮਜ਼ੋਰ ਜਿਹੀ ਪਤਲੀ ਜਿਹੀ ਧਾਰ ਪਾਣੀ ਦੀ - ਤੇ ਬੱਸ। ਇਹ ਹੈ ਜਿਹਲਮ ਦਾ ਜਨਮ। ਮੈਂ ਫਿਰ ਮਾਂ ਨੂੰ ਉਹ ਥਾਂ ਦਿਖਾਈ ਜਿਥੇ ਜਿਹਲਮ ਦਹਾੜਦਾ ਹੋਇਆ ਲੰਘਦਾ ਹੈ ਤੇ ਲਗਦਾ ਹੈ ਪਹਾੜਾਂ ਨੂੰ ਪੁੱਟ ਦਏਗਾ। ਮੈਂ ਮਾਤਾ ਦੇ ਚਰਨੀ ਹੱਥ ਲਾਏ ਅਤੇ ਕਿਹਾ - "ਮੈਂ ਜਵਾਨ ਹੋ ਚੁਕਿਆ ਜਿਹਲਮ ਦਰਿਆ ਹਾਂ ਮਾਂ।"

ਸੰਸਾਰ ਦੇ ਸਾਰੇ ਨਿੱਕੇ ਦਰਿਆਵਾਂ ਨੂੰ ਮੇਰਾ ਪ੍ਰਣਾਮ।

•••